# PUNJAB VIDHAN SABHA

## DEBATES

*Friday, the 3rd May, 2013*

**Vol. V-No. 1**

OFFICIAL REPORT

CONTENTS




**Punjab Vidhan Sabha Secretariat, Chandigarh.**

**Price : Rs.________**

## ਪੰਜਾਬ ਸਰਕਾਰ ਦੇ ਮੰਤਰੀ ਮੰਡਲ ਦੀ ਸੂਚੀ

| ਕ੍ਰਮ ਨੰ: | ਨਾਮ | ਅਹੁਦਾ |
|---|---|---|
| 1. | ਸਰਦਾਰ ਪਰਕਾਸ਼ ਸਿੰਘ ਬਾਦਲ | ਮੁੱਖ ਮੰਤਰੀ, ਨਿਆਂ, ਪ੍ਰਸੋਨਲ, ਬਿਜਲੀ, ਖੇਤੀਬਾੜੀ, ਵਿਜੀਲੈਂਸ, ਸਾਇੰਸ ਤਕਨਾਲੋਜੀ ਵਾਤਾਵਰਨ, ਸਹਿਕਾਰਤਾ, ਆਮ ਪ੍ਰਸ਼ਾਸਨ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ |
| 2. | ਸਰਦਾਰ ਸੁਖਬੀਰ ਸਿੰਘ ਬਾਦਲ | ਉਪ ਮੁੱਖ ਮੰਤਰੀ, ਗ੍ਰਹਿ, ਪ੍ਰਸ਼ਾਸਨਿਕ ਸੁਧਾਰ, ਮਕਾਨ ਉਸਾਰੀ, ਕਰ ਤੇ ਆਬਕਾਰੀ, ਪੂੰਜੀ ਨਿਵੇਸ਼ ਪ੍ਰੋਤਸ਼ਾਹਨ, ਖੇਡਾਂ ਅਤੇ ਯੁਵਕ ਸੇਵਾਵਾਂ ਭਲਾਈ ਅਤੇ ਸ਼ਹਿਰੀ ਹਵਾਬਾਜ਼ੀ |
| 3. | ਸ਼੍ਰੀ ਚੂਨੀ ਲਾਲ ਭਗਤ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ |
| 4. | ਸਰਦਾਰ ਸਰਵਣ ਸਿੰਘ ਫਿਲੌਰ | ਜੇਲ੍ਹਾਂ, ਸੈਰ-ਸਪਾਟਾ, ਸੱਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 5. | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਖਪਤਕਾਰ ਮਾਮਲੇ, ਫੂਡ ਪ੍ਰੋਸੈਸਿੰਗ ਅਤੇ ਸੂਚਨਾ ਤਕਨਾਲੋਜੀ ਮੰਤਰੀ |
| 6. | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਅਤੇ ਵਿਧਾਨਕ ਮਾਮਲੇ, ਚੋਣਾਂ ਅਤੇ ਰੋਜ਼ਗਾਰ ਮੰਤਰੀ |
| 7. | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ ਤੇ ਯੋਜਨਾ, ਸੰਸਥਾਈ ਵਿੱਤ, ਬੈਂਕਿੰਗ ਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ |
| 8. | ਸ਼੍ਰੀ ਮਦਨ ਮੋਹਨ ਮਿੱਤਲ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ ਤੇ ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ |

| | | |
|---|---|---|
| 9. | ਸਰਦਾਰ ਸਿਕੰਦਰ ਸਿੰਘ ਮਲੂਕਾ | ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 10. | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਵਣ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 11. | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਪ੍ਰਵਾਸੀ ਭਾਰਤੀ ਮਾਮਲੇ ਅਤੇ ਗੈਰ ਰਵਾਇਤੀ ਊਰਜਾ ਮੰਤਰੀ |
| 12. | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ |
| 13. | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ |
| 14. | ਸਰਦਾਰ ਜਨਮੇਜਾ ਸਿੰਘ ਸੇਖੋਂ | ਸਿੰਚਾਈ ਮੰਤਰੀ |
| 15. | ਸ਼੍ਰੀ ਅਨਿਲ ਜੋਸ਼ੀ | ਉਦਯੋਗ ਤੇ ਵਣਜ ਅਤੇ ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ |
| 16. | ਸਰਦਾਰ ਗੁਲਜ਼ਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |

## ਪੰਜਾਬ ਸਰਕਾਰ ਦੇ ਮੁੱਖ ਸੰਸਦੀ ਸਕੱਤਰਾਂ ਦੀ ਸੂਚੀ

| ਲੜੀ ਨੰ: | ਨਾਂ | ਵਿਭਾਗ |
|---|---|---|
| 1. | ਸਰਦਾਰ ਸੋਹਣ ਸਿੰਘ ਠੰਡਲ | ਸਿੰਚਾਈ |
| 2. | ਚੌਧਰੀ ਨੰਦ ਲਾਲ | ਜੰਗਲਾਤ ਜੰਗਲੀ ਜੀਵ ਅਤੇ ਕਿਰਤ |
| 3. | ਸਰਦਾਰ ਬਲਬੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 4. | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 5. | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ.) |
| 6. | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 7. | ਬੀਬੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 8. | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 9. | ਸ਼੍ਰੀ ਕੇ. ਡੀ. ਭੰਡਾਰੀ | ਸਹਿਕਾਰਤਾ |
| 10. | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 11. | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 12. | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 13. | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ |
| 14. | ਸ਼੍ਰੀ ਐਨ.ਕੇ. ਸ਼ਰਮਾ | ਉਦਯੋਗ ਅਤੇ ਵਣਜ |
| 15. | ਸ਼੍ਰੀਮਤੀ ਐਫ. ਨਿਸਾਰਾ ਖਾਤੂਨ | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 16. | ਸ਼੍ਰੀਮਤੀ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 17. | ਸ਼੍ਰੀ ਪਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 18. | ਸ਼੍ਰੀ ਪਵਨ ਕੁਮਾਰ ਟੀਨੂ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ |
| 19. | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 20. | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

# PUNJAB VIDHAN SABHA

*Friday, the 3rd May, 2013*

The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10:00 A.M. Mr. Speaker (Doctor Charnjit Singh Atwal) in the Chair.

## OBITUARY REFERENCES

ਮਾਨਯੋਗ ਸਪੀਕਰ : ਅਕਾਲ ਚਲਾਣਿਆਂ ਦਾ ਵਰਨਣ। ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਸ਼ਖ਼ਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ । ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ ।

ਸਰਦਾਰ ਸੁਰਜੀਤ ਸਿੰਘ ਅਟਵਾਲ, ਸਾਬਕਾ ਮੈਂਬਰ, ਰਾਜ ਸਭਾ ਅਤੇ ਸਾਬਕਾ ਐਮ.ਐਲ.ਏ. ਸਾਨੂੰ ਮਿਤੀ 5 ਅਪ੍ਰੈਲ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 12 ਜਨਵਰੀ, 1921 ਨੂੰ ਪਿੰਡ ਫਰਾਲਾ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਖੇ ਹੋਇਆ। ਉਹ ਸਾਲ 1962 ਤੋਂ 1968 ਤੱਕ ਰਾਜ ਸਭਾ ਦੇ ਮੈਂਬਰ ਰਹੇ। ਉਹ ਦੋ ਵਾਰ ਸਾਲ 1969 ਅਤੇ 1972 ਵਿੱਚ ਹਲਕਾ ਫਿਲੌਰ ਤੋਂ ਵਿਧਾਨ ਸਭਾ ਲਈ ਚੁਣੇ ਗਏ। ਉਹ ਪੰਜਾਬ ਕਾਂਗਰਸ ਵਿਧਾਨ ਮੰਡਲ ਪਾਰਟੀ ਦੇ ਉਪ ਨੇਤਾ ਵੀ ਰਹੇ। ਉਨ੍ਹਾਂ ਨੇ ਆਪਣੇ ਹਲਕੇ ਦੇ ਵਿਕਾਸ ਕੰਮਾਂ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ।

ਸ਼੍ਰੀ ਰਮੇਸ਼ ਚੰਦਰ ਡੋਗਰਾ, ਸਾਬਕਾ ਮੰਤਰੀ, ਪੰਜਾਬ ਵੀ ਸਾਨੂੰ ਮਿਤੀ 23 ਅਪ੍ਰੈਲ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 20 ਅਗਸਤ, 1938 ਨੂੰ ਪਿੰਡ ਪਲਾਹਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਇਆ। ਉਹ ਚਾਰ ਵਾਰ ਦਸੂਹਾ ਹਲਕੇ ਤੋਂ ਉਮੀਦਵਾਰ ਚੁਣੇ ਗਏ। ਪਹਿਲੀ ਵਾਰ ਉਹ ਸਾਲ 1985 ਵਿੱਚ ਆਜ਼ਾਦ ਉਮੀਦਵਾਰ ਵਜੋਂ ਚੁਣੇ ਗਏ ਅਤੇ ਬਾਅਦ ਵਿੱਚ ਉਹ ਕਾਂਗਰਸ ਪਾਰਟੀ ਵਿੱਚ ਸ਼ਾਮਲ ਹੋ ਗਏ। ਉਹ 1992, 1997 ਅਤੇ 2002 ਵਿੱਚ ਕਾਂਗਰਸ ਪਾਰਟੀ ਦੇ ਉਮੀਦਵਾਰ ਵਜੋਂ ਚੁਣੇ ਗਏ। ਉਨ੍ਹਾਂ ਨੇ ਸਥਾਨਕ ਸਰਕਾਰ, ਵਿੱਤ, ਯੋਜਨਾਬੰਦੀ ਅਤੇ ਸਾਇੰਸ ਤੇ ਤਕਨਾਲੋਜੀ ਵਿਭਾਗ ਦੇ ਰਾਜ ਮੰਤਰੀ ਵਜੋਂ ਕੰਮ ਕੀਤਾ ਅਤੇ ਉਹ ਆਪਣੇ ਕਾਰਜਕਾਲ ਦੌਰਾਨ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ ਵੀ ਰਹੇ। ਉਨ੍ਹਾਂ ਨੇ ਸਿਹਤ ਤੇ ਪਰਿਵਾਰ ਭਲਾਈ, ਡਾਕਟਰੀ ਸਿੱਖਿਆ ਅਤੇ ਖੋਜ ਵਿਭਾਗ ਦੇ ਕੈਬਨਿਟ ਮੰਤਰੀ ਵਜੋਂ ਵੀ ਕੰਮ ਕੀਤਾ ਅਤੇ ਰਾਜ ਦੀ ਭਰਪੂਰ ਸੇਵਾ ਕੀਤੀ। ਉਨ੍ਹਾਂ ਨੇ ਆਪਣੇ ਹਲਕੇ ਦੇ ਵਿਕਾਸ ਲਈ ਵੀ ਸਿਰਤੋੜ ਯਤਨ ਕੀਤੇ।

ਸ਼੍ਰੀਮਤੀ ਸ਼ਮਸ਼ਾਦ ਬੇਗ਼ਮ, ਪ੍ਰਸਿੱਧ ਗਾਇਕਾ ਵੀ ਸਾਨੂੰ ਮਿਤੀ 24 ਅਪ੍ਰੈਲ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 14 ਅਪ੍ਰੈਲ, 1919 ਨੂੰ ਅੰਮ੍ਰਿਤਸਰ ਵਿਖੇ ਹੋਇਆ। ਉਨ੍ਹਾਂ ਨੇ 1947 ਵਿੱਚ ਆਲ ਇੰਡੀਆ ਰੇਡੀਓ, ਲਾਹੌਰ ਵਿਖੇ

[ਮਾਨਯੋਗ ਸਪੀਕਰ]

ਬਤੌਰ ਗਾਇਕਾ ਕੰਮ ਕੀਤਾ। ਉਹ ਬਾਲੀਵੁੱਡ ਫ਼ਿਲਮਾਂ ਦੀ ਪਹਿਲੀ ਗਾਇਕਾ ਸੀ। ਉਨ੍ਹਾਂ ਨੂੰ ਸਾਲ 2009 ਵਿੱਚ ਭਾਰਤ ਦੇ ਰਾਸ਼ਟਰਪਤੀ ਵੱਲੋਂ "ਪਦਮ ਭੂਸ਼ਨ" ਐਵਾਰਡ ਨਾਲ ਸਨਮਾਨਿਤ ਕੀਤਾ ਗਿਆ।

ਸਰਦਾਰ ਸਰਬਜੀਤ ਸਿੰਘ, ਪਾਕਿਸਤਾਨ ਵਿਖੇ ਭਾਰਤੀ ਕੈਦੀ ਵੀ ਸਾਨੂੰ ਮਿਤੀ 2 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਭਿੱਖੀਵਿੰਡ, ਜ਼ਿਲ੍ਹਾ ਤਰਨਤਾਰਨ ਵਿਖੇ ਹੋਇਆ। ਉਹ 49 ਸਾਲਾਂ ਦੇ ਸਨ। ਉਨ੍ਹਾਂ ਨੂੰ ਮਿਤੀ 28 ਅਗਸਤ, 1990 ਨੂੰ ਪਾਕਿਸਤਾਨ ਸੀਮਾ ਪੁਲਿਸ ਵੱਲੋਂ ਬਾਰਡਰ ਪਾਰ ਕਰਨ ਦੇ ਦੋਸ਼ ਵਿੱਚ ਗ੍ਰਿਫਤਾਰ ਕੀਤਾ ਗਿਆ ਸੀ। ਉਨ੍ਹਾਂ ਨੂੰ ਲਾਹੌਰ ਵਿਖੇ ਲੜੀਵਾਰ ਬੰਬ ਧਮਾਕਿਆਂ ਦੇ ਵਿੱਚ ਸ਼ਾਮਿਲ ਹੋਣ ਦੇ ਕਥਿਤ ਦੋਸ਼ ਵਿੱਚ ਸਾਲ 1991 ਵਿੱਚ ਮੌਤ ਦੀ ਸਜ਼ਾ ਸੁਣਾਈ ਗਈ। ਉਨ੍ਹਾਂ ਦੀ ਮੌਤ ਦੀ ਸਜ਼ਾ ਵਿਰੁੱਧ ਦਾਇਰ ਕੀਤੀਆਂ ਗਈਆਂ ਪੰਜ ਰਹਿਮ ਦੀਆਂ ਅਪੀਲਾਂ ਵਿੱਚ ਪਾਕਿਸਤਾਨ ਦੀ ਹਾਈਕੋਰਟ ਅਤੇ ਸੁਪਰੀਮ ਕੋਰਟ ਵੱਲੋਂ ਸਜ਼ਾਏ ਮੌਤ ਦੀ ਸਜ਼ਾ ਨੂੰ ਬਰਕਰਾਰ ਰੱਖਿਆ ਗਿਆ। ਉਨ੍ਹਾਂ ਵੱਲੋਂ ਪਾਕਿਸਤਾਨ ਦੇ ਰਾਸ਼ਟਰਪਤੀ ਨੂੰ ਸਜ਼ਾਏ ਮੌਤ ਵਿਰੁੱਧ ਕੀਤੀ ਗਈ ਰਹਿਮ ਦੀ ਅਪੀਲ ਰਾਸ਼ਟਰਪਤੀ ਵੱਲੋਂ ਵੀ ਰੱਦ ਕਰ ਦਿੱਤੀ ਗਈ ਸੀ। ਉਨ੍ਹਾਂ ਤੇ ਮਿਤੀ 26.4.2013 ਨੂੰ ਲਾਹੌਰ ਦੀ ਕੋਟ ਲੱਖਪੱਤ ਜੇਲ੍ਹ ਵਿੱਚ 6 ਕੈਦੀਆਂ ਵੱਲੋਂ ਜਾਨਲੇਵਾ ਹਮਲਾ ਕੀਤਾ ਗਿਆ। ਉਨ੍ਹਾਂ ਦੇ ਸਿਰ ਤੇ ਗੰਭੀਰ ਸੱਟਾਂ ਲੱਗਣ ਨਾਲ ਉਹ ਕੋਮਾ ਵਿੱਚ ਚਲੇ ਗਏ ਅਤੇ ਲਾਹੌਰ ਦੇ ਜਿਨਾਹ ਹਸਪਤਾਲ ਵਿੱਚ ਉਨ੍ਹਾਂ ਦੀ ਮੌਤ ਹੋ ਗਈ।

ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵੱਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖ਼ਸੀਅਤਾਂ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿੱਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਸ਼ਖ਼ਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿੱਚ ਰੱਖੇ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖ਼ਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਸ ਵਿੱਚ ਸੋਧ ਕਰਨ ਦੀ ਲੋੜ ਹੈ। I believe him to be martyr of the country. We should say he is the martyr of the country and not of the community.

**ਮਾਨਯੋਗ ਸਪੀਕਰ :** ਚੈੱਕ ਕਰ ਲੈਂਦੇ ਹਾਂ। ਹੁਣ ਮੈਂ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕਰੀਏ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ।)

---------

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਧੰਨਵਾਦ। ਹੁਣ ਵਿਛੜੀਆਂ ਰੂਹਾਂ ਦੀ ਯਾਦ ਦੇ ਸਨਮਾਨ ਵਿੱਚ ਸਦਨ ਦੀ ਕਾਰਵਾਈ ਸਥੱਗਿਤ ਕੀਤੀ ਜਾਂਦੀ ਹੈ ਅਤੇ ਸਦਨ 10.30 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਵੇਗਾ।

| | |
|---|---|
| *10.07 ਵਜੇ ਪੂਰਵ ਦੁਪਹਿਰ | (*ਇਸ ਸਮੇਂ ਸਦਨ ਸਵੇਰ ਦੇ 10.30 ਵਜੇ ਤੱਕ ਸਥੱਗਿਤ ਹੋ ਗਿਆ।) |
| *10.30 ਵਜੇ ਪੂਰਵ ਦੁਪਹਿਰ | (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।) |

------------

## MOTION REGARDING SUSPENSION OF CERTAIN RULES OF THE RULES OF PROCEDURE AND CONDUCT OF BUSINESS IN THE PUNJAB VIDHAN SABHA (PUNJAB LEGISLATIVE ASSEMBLY)

**ਮਾਨਯੋਗ ਸਪੀਕਰ :** ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਕੁਝ ਨਿਯਮਾਂ ਨੂੰ ਮੁਅੱਤਲ ਕਰਨ ਸਬੰਧੀ ਪ੍ਰਸਤਾਵ। ਮਿੱਤਲ ਸਾਹਿਬ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸਮਾਗਮ ਜੋ ਕੁਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮਕਾਰ ਕਰਨ ਲਈ ਵਿਸ਼ੇਸ਼ ਕਿਸਮ

[ਸੰਸਦੀ ਮਾਮਲੇ ਮੰਤਰੀ]

ਦਾ ਸਮਾਗਮ ਹੀ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮਕਾਰ ਜਿਸ ਵਿੱਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿੱਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਵਿੱਚ ਇਸ ਵਿਸ਼ੇ ਨਾਲ ਸੰਬੰਧਿਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸਮਾਗਮ ਜੋ ਕੁਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮਕਾਰ ਕਰਨ ਲਈ ਵਿਸ਼ੇਸ਼ ਕਿਸਮ ਦਾ ਸਮਾਗਮ ਹੀ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮਕਾਰ ਜਿਸ ਵਿੱਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿੱਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਵਿੱਚ ਇਸ ਵਿਸ਼ੇ ਨਾਲ ਸੰਬੰਧਿਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

ਬਹਿਸ ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸਮਾਗਮ ਜੋ ਕੁਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮਕਾਰ ਕਰਨ ਲਈ ਵਿਸ਼ੇਸ਼ ਕਿਸਮ ਦਾ ਸਮਾਗਮ ਹੀ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮਕਾਰ ਜਿਸ ਵਿੱਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿੱਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਵਿੱਚ ਇਸ ਵਿਸ਼ੇ ਨਾਲ ਸੰਬੰਧਿਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

ਪ੍ਰਸਤਾਵ ਪ੍ਰਵਾਨ ਹੋਇਆ।

----------

## MOTION UNDER RULE 16

**ਮਾਨਯੋਗ ਸਪੀਕਰ :** ਨਿਯਮ 16 ਅਧੀਨ ਪ੍ਰਸਤਾਵ। ਮਿੱਤਲ ਸਾਹਿਬ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ।*

---

## OFFICIAL RESOLUTION REGARDING STRONGLY ASKING THE CENTRAL GOVERNMENT TO BUILD UP INTERNATIONAL PRESSURE TO GET THE CAUSES OF THE MARTYRDOM OF SARDAR SARABJIT SINGH INVESTIGATED BY AN IMPARTIAL INTERNATIONAL AGENCY AND TO INITIATE STRONG AND EFFECTIVE DIPLOMATIC INITIATIVES TO ENSURE THE SAFETY OF PRISONERS BELONGING TO INDIA AND OF INDIAN ORIGIN LODGED IN THE PRISONS OF PAKISTAN OR OTHER COUNTRIES

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਪੰਜਾਬ ਵਿਧਾਨ ਸਭਾ ਅੱਜ ਦੇ ਇਸ ਹੰਗਾਮੀ ਇਜਲਾਸ ਵਿੱਚ ਸਰਦਾਰ ਸਰਬਜੀਤ ਸਿੰਘ ਦੇ ਪਾਕਿਸਤਾਨ ਵਿੱਚ ਹੋਏ ਦਰਦਨਾਕ ਕਤਲ ਉੱਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦੀ ਹੈ। ਇਹ ਸਦਨ ਸਰਦਾਰ ਸਰਬਜੀਤ ਸਿੰਘ ਨੂੰ ਦੇਸ਼ ਦਾ ਸ਼ਹੀਦ ਸਮਝਦੇ ਹੋਏ ਉਨ੍ਹਾਂ ਨੂੰ ਭਰਪੂਰ ਸ਼ਰਧਾਂਜਲੀ ਭੇਟ ਕਰਦਾ ਹੈ।

ਇਹ ਸਦਨ ਕੇਂਦਰ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਉਹ ਸਰਦਾਰ ਸਰਬਜੀਤ ਸਿੰਘ ਦੀ ਸ਼ਹਾਦਤ ਦੇ ਕਾਰਨਾਂ ਦੀ ਕਿਸੇ ਨਿਰਪੱਖ ਅੰਤਰ-ਰਾਸ਼ਟਰੀ ਏਜੰਸੀ ਤੋਂ ਜਾਂਚ ਕਰਵਾਉਣ ਲਈ ਅੰਤਰ-ਰਾਸ਼ਟਰੀ ਦਬਾਅ ਬਣਾਇਆ ਜਾਵੇ।

ਇਹ ਸਦਨ ਕੇਂਦਰ ਸਰਕਾਰ ਤੋਂ ਇਹ ਮੰਗ ਵੀ ਕਰਦਾ ਹੈ ਕਿ ਉਹ ਪਾਕਿਸਤਾਨ ਅਤੇ ਹੋਰ ਦੇਸ਼ਾਂ ਦੀਆਂ ਜੇਲ੍ਹਾਂ ਵਿੱਚ ਭਾਰਤੀ ਅਤੇ ਭਾਰਤੀ ਮੂਲ ਦੇ ਨਾਗਰਿਕਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਲਈ ਸਖ਼ਤ ਤੇ ਪ੍ਰਭਾਵਸ਼ਾਲੀ ਡਿਪਲੋਮੈਟਿਕ ਪਹਿਲ-ਕਦਮੀ ਕਰੇ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

"ਕਿ ਪੰਜਾਬ ਵਿਧਾਨ ਸਭਾ ਅੱਜ ਦੇ ਇਸ ਹੰਗਾਮੀ ਇਜਲਾਸ ਵਿੱਚ ਸਰਦਾਰ ਸਰਬਜੀਤ ਸਿੰਘ ਦੇ ਪਾਕਿਸਤਾਨ ਵਿੱਚ ਹੋਏ ਦਰਦਨਾਕ ਕਤਲ ਉੱਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦੀ ਹੈ। ਇਹ ਸਦਨ ਸਰਦਾਰ ਸਰਬਜੀਤ ਸਿੰਘ ਨੂੰ ਦੇਸ਼ ਦਾ ਸ਼ਹੀਦ ਸਮਝਦੇ ਹੋਏ ਉਨ੍ਹਾਂ ਨੂੰ ਭਰਪੂਰ ਸ਼ਰਧਾਂਜਲੀ ਭੇਟ ਕਰਦਾ ਹੈ।

ਇਹ ਸਦਨ ਕੇਂਦਰ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਉਹ ਸਰਦਾਰ ਸਰਬਜੀਤ ਸਿੰਘ ਦੀ ਸ਼ਹਾਦਤ ਦੇ ਕਾਰਨਾਂ ਦੀ ਕਿਸੇ ਨਿਰਪੱਖ ਅੰਤਰ-ਰਾਸ਼ਟਰੀ ਏਜੰਸੀ ਤੋਂ ਜਾਂਚ ਕਰਵਾਉਣ ਲਈ ਅੰਤਰ-ਰਾਸ਼ਟਰੀ ਦਬਾਅ ਬਣਾਇਆ ਜਾਵੇ।

ਇਹ ਸਦਨ ਕੇਂਦਰ ਸਰਕਾਰ ਤੋਂ ਇਹ ਮੰਗ ਵੀ ਕਰਦਾ ਹੈ ਕਿ ਉਹ ਪਾਕਿਸਤਾਨ ਅਤੇ ਹੋਰ ਦੇਸ਼ਾਂ ਦੀਆਂ ਜੇਲ੍ਹਾਂ ਵਿੱਚ ਭਾਰਤੀ ਅਤੇ ਭਾਰਤੀ ਮੂਲ ਦੇ ਨਾਗਰਿਕਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਲਈ ਸਖ਼ਤ ਤੇ ਪ੍ਰਭਾਵਸ਼ਾਲੀ ਡਿਪਲੋਮੈਟਿਕ ਪਹਿਲ-ਕਦਮੀ ਕਰੇ।"

**ਇਸ ਤੇ ਕੋਈ ਬਹਿਸ।**

**ਸ਼੍ਰੀ ਸੁਨੀਲ ਜਾਖੜ :** ਅਸੀਂ ਇਸ ਨੂੰ ਸੈਕਿੰਡ ਕਰਦੇ ਹਾਂ, ਇਸ ਨੂੰ ਯੂਨੈਨੀਮਸਲੀ ਪਾਸ ਕਰਵਾ ਲਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਾਡੀ ਮੰਗ ਹੈ, ਸਾਡੀ ਪਾਰਟੀ ਵੱਲੋਂ ਇਸ ਨੂੰ ਸੈਕਿੰਡ ਸਮਝਿਆ ਜਾਵੇ ਅਤੇ ਇਸ ਨੂੰ ਯੂਨੈਨੀਮਸਲੀ ਪਾਸ ਕਰਵਾ ਲਵੋ।

**ਮਾਨਯੋਗ ਸਪੀਕਰ** : ਚਲੋ ਠੀਕ ਹੈ, ਹੋ ਗਿਆ ਸੈਕਿੰਡ।

**ਸ਼੍ਰੀ ਸੁਨੀਲ ਜਾਖੜ** : ਇਸ ਵਿੱਚ ਚੇਂਜ ਕਰਵਾ ਦਿਉ ਜੀ "ਦੇਸ਼ ਦਾ ਸ਼ਹੀਦ"।

**ਮਾਨਯੋਗ ਸਪੀਕਰ** : ਉਹ ਆ ਗਿਆ ਹੈ ਜੀ, ਉਹ ਕਰ ਦਿੱਤਾ ਹੈ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਸ ਨੂੰ ਸਰਬਸੰਮਤੀ ਨਾਲ ਪਾਸ ਕਰੋ ਜੀ।

**ਮਾਨਯੋਗ ਸਪੀਕਰ** : ਹਾਂ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

"ਕਿ ਪੰਜਾਬ ਵਿਧਾਨ ਸਭਾ ਅੱਜ ਦੇ ਇਸ ਹੰਗਾਮੀ ਇਜਲਾਸ ਵਿੱਚ ਸਰਦਾਰ ਸਰਬਜੀਤ ਸਿੰਘ ਦੇ ਪਾਕਿਸਤਾਨ ਵਿੱਚ ਹੋਏ ਦਰਦਨਾਕ ਕਤਲ ਉੱਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦੀ ਹੈ। ਇਹ ਸਦਨ ਸਰਦਾਰ ਸਰਬਜੀਤ ਸਿੰਘ ਨੂੰ ਦੇਸ਼ ਦਾ ਸ਼ਹੀਦ ਸਮਝਦੇ ਹੋਏ ਉਨ੍ਹਾਂ ਨੂੰ ਭਰਪੂਰ ਸ਼ਰਧਾਂਜਲੀ ਭੇਟ ਕਰਦਾ ਹੈ।

ਇਹ ਸਦਨ ਕੇਂਦਰ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਉਹ ਸਰਦਾਰ ਸਰਬਜੀਤ ਸਿੰਘ ਦੀ ਸ਼ਹਾਦਤ ਦੇ ਕਾਰਨਾਂ ਦੀ ਕਿਸੇ ਨਿਰਪੱਖ ਅੰਤਰ-ਰਾਸ਼ਟਰੀ ਏਜੰਸੀ ਤੋਂ ਜਾਂਚ ਕਰਵਾਉਣ ਲਈ ਅੰਤਰ-ਰਾਸ਼ਟਰੀ ਦਬਾਅ ਬਣਾਇਆ ਜਾਵੇ।

ਇਹ ਸਦਨ ਕੇਂਦਰ ਸਰਕਾਰ ਤੋਂ ਇਹ ਮੰਗ ਵੀ ਕਰਦਾ ਹੈ ਕਿ ਉਹ ਪਾਕਿਸਤਾਨ ਅਤੇ ਹੋਰ ਦੇਸ਼ਾਂ ਦੀਆਂ ਜੇਲ੍ਹਾਂ ਵਿੱਚ ਭਾਰਤੀ ਅਤੇ ਭਾਰਤੀ ਮੂਲ ਦੇ ਨਾਗਰਿਕਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਲਈ ਸਖ਼ਤ ਤੇ ਪ੍ਰਭਾਵਸ਼ਾਲੀ ਡਿਪਲੋਮੈਟਿਕ ਪਹਿਲ-ਕਦਮੀ ਕਰੇ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਅਣਮਿਥੇ ਸਮੇਂ ਲਈ ਸਥੱਗਿਤ ਹੁੰਦਾ ਹੈ ।

----------

*10.37 ਵਜੇ ਪੂਰਵ ਦੁਪਹਿਰ

(*ਇਸ ਉਪਰੰਤ ਸਦਨ ਅਣਮਿਥੇ ਸਮੇਂ ਲਈ ਸਥੱਗਿਤ ਹੋ ਗਿਆ।)

4793/14-10-2013/305-ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

